محرم شاہ

# ਸਿਹਰਫ਼ੀ

# ਮਹਿਰਮ ਸ਼ਾਹ

ਜੋ

ਰਾਇ ਸਾਹਿਬ ਮੁਨਸ਼ੀ ਗੁਲਾਬ
ਸਿੰਘ ਐਂਡ ਸਨਜ਼

ਨੇ

ਅਪਨੇ ਮਤਬਾ
ਮੁਫ਼ੀਦਆਮ ਲਾਹੌਰ ਵਿਚ ਛਾਪੀ

ਸੰ: ੧੯੯੯ ਈ:

੧ ਓ ਸਤਿਗੁਰਪ੍ਰਸਾਦਿ ॥

ਅਥ ਸਿਹਰਫੀ ਮਹਿਰਮ ਸ਼ਾਹ ॥

ਅਲਫ ਆਵਨਾ ਜਾਵਨਾ ਯਾਦ ਨਹੀਓ ਏਥੇ
ਰਹਿਨ ਦਾ ਕੁਝ ਕਰਾਰ ਨਾਹੀ॥ ਕਈ ਆਂਵਦੇ
ਤੇਕਈਜਾਂਵਦੇਨੀਅਜੇ ਕਮਲਿਆ ਓਇ ਤੈਨੂੰ
ਸਾਰ ਨਾਹੀ ॥ ਕੁਝ ਨੇਕ ਬਿਪਾਰਖਰੀਦਕਰਲੈ
ਮੂੜ ਆਵਨਾਇਸਬਾਜ਼ਾਰਨਾਹੀ॥ਅਜੇਨੇਕਵੇਲਾ
ਤੇਰਾਨੇਕੀਆਂਦਾਮਹਿਰਮਸ਼ਾਹਦੀਮੱਤਵਿਸਾਰ
ਨਾਹੀ॥੧॥ ਬੇ ਬੁਧ ਕਰ ਸੁਧ ਸੰਭਾਲ ਬੰਦੇ
ਏਸ ਉਮਰ ਦੀ ਕੁਝਬੁਨਿਆਦ ਨਾਹੀਂ ॥ ਮਾਰੂ
ਮੌਤ ਦਾ ਸਿਰੇ ਤੇ ਵੱਜਦਾਈ ਓਹ ਰੋਜਤੈਨੂੰਅਜੇ
ਯਾਦ ਨਾਹੀ॥ਜਿਨਾਂ ਘਰ ਦਿਆਂ ਲਈ ਤੂੰ ਪਾਪ

ਕਰਨੈ ਕੰਮ ਆਵਣਾ ਆਲ ਔਲਾਦ ਨਾਹੀ ॥
ਮਹਿਰਮ ਸ਼ਾਹ ਮੀਆਂ ਵੇਖ ਜਾਨ ਓਥੇ ਬਾਝ
ਰੱਬਦੇ ਕਿਸੀ ਦੀ ਵਾਦ ਨਾਹੀ ॥੨॥ ਤੇ ਤੁਰ
ਦਿਆਂ ਦੇ ਸਭੇ ਯਾਰ ਮਿੱਤ੍ਰ ਅਤੇ ਦੁਖੀਆਂ ਦਾ
ਕੋਈ ਯਾਰ ਨਾਹੀ ॥ ਘਰ ਪਕਦੀਆਂ ਦੇ ਅੰਗ
ਸਾਕ ਸਾਰੇ ਕੋਈ ਭੁਖਿਆਂਦਾ ਰਵਾਦਾਰ ਨਾਹੀ
॥ਜਗ ਜਿਸਤ ਜੁਸਤ ਰਲ ਭਾਸਦਾਈ ਭਗਤ
ਸੋਈ ਸਾਂਭੇ ਘਰ ਬਾਰ ਨਾਹੀ॥ ਮਹਿਰਮ ਸ਼ਾਹ
ਫਕੀਰ ਦਾ ਰੱਬ ਬੇਲੀ ਰੰਗ ਰੂਪ ਤੇ ਨਕਸ਼
ਨਿਗਾਰ ਨਾਹੀ॥੩॥ ਸੇ ਸਾਬਤੀ ਦੇ ਨਾਲ ਵੇਖ
ਮੀਆਂ ਓੜਕ ਏਸ ਜਹਾਨ ਤੋਂ ਜਾਵਣਾਈਂ ॥
ਓੜਕ ਪਵੇਂਗਾ ਵਸ ਤੂੰ ਡਾਢਿਆਂ ਦੇ ਓਨਾ
ਆਇਰੱਸਾਗਲਪਾਵਣਾਈ॥ ਉਸਵੱਡੀਸ੍ਰਕਾਰ
ਵੇਅੜਦਲੀਤੋਤੈਨੂੰਬਧਿਆਂਕਿਸਛੁਡਾਵਣਾਈ

॥ਮਹਿਰਮਸ਼ਾਹ ਮੀਆਂ ਅਗੇ ਡਾਢਿਆਂਦੇ ਕਿਸੇ ਹਥ ਨ ਮੂਲ ਉਠਾਵਣਾਂਈ ॥ ੪॥ ਜੀਮ ਜਾਇ ਸਮਾਵਣਾਵਿਚ ਜੰਗਲ ਜਿਥੇ ਜਾਇਕੇ ਫੇਰ ਨ ਆਵਣਾਈ ॥ ਵਿਚ ਅੰਧ ਗੁਬਾਰਅੰਧੇਰੀਕੋਠੀ ਦਿਨਰਾਤਦਾਖੌਫਨਆਵਣਾਈ॥ਇਥੋਂਜਾਇਕੇ ਕਿਸੇ ਨਾ ਖਬਰ ਲੈਣੀ ਕਿਸੇ ਹਾਲ ਨਾ ਮੂਲ ਪੁਛਾਵਣਾਈ॥ ਮਹਿਰਮਸ਼ਾਹਮੀਆਂ ਸੱਚੇ ਰੱਬ ਬਾਝਹੁ ਕੈਨੂੰ ਖੋਲਕੇਹਾਲਸੁਨਾਵਣਾਈਂ ॥ ੫॥ ਹੇ ਹੌਲ ਮੈਨੂੰ ਵਡੀ ਮੰਜ਼ਲਾਂ ਦਾ ਪੱਲੇ ਰਾਹਦਾ ਖਰਚ ਤਿਆਰ ਨਾਹੀ ॥ ਅੱਗੇ ਔਖੀਆਂ ਘਾ-ਟੀਆਂ ਰਾਹ ਲੰਮੇ ਦੂਜਾ ਨਾਲ ਤੇਰੇਕੋਈ ਯਾਰ ਨਾਹੀ॥ ਓਥੇ ਅਕਦ ਬਾਜਾਰ ਵਿਚ ਹੋਊ ਲੇਖਾ ਹੋਣਾਖਾਣਦਾ ਕੁਝ ਉਧਾਰ ਨਾਹੀ॥ ਮਹਿਰਮ ਸ਼ਾਹ ਦਿਲ ਸਹਿਸਿਆਂ ਵਿਚ ਰਹਿੰਦਾ

ਪੱਲੇਕੌਡੀਆਂਭੀਅੱਗੇਵਾਰਨਾਹੀ ॥੬॥ ਖੇਖਾਸ
ਸਰਕਾਰਦੇਦਫ਼ਤਰੀਜੋਉਨਾਂਆਨਹਿਸਾਬਭੀ
ਮੰਗਨਾਏ॥ਉਹਤਾਂਆਵਸਨਖਸਮਦਾਹੁਕਮ
ਲੈਕੇਓਹਨਾਮਾਰਨੋਮੂਲਨਾਸੰਗਨਾਏ॥ਓਹਨਾ
ਹੱਥਗੁਰਜਾਂਅੱਖੀਵਾਂਗਸ਼ੇਰਾਂਤੂੰਤੇਬੋਲਕੇਮੂਲਨ
ਸੰਗਨਾਏ॥ ਮਹਿਰਮ ਸ਼ਾਹ ਮੀਆਂ ਓਥੇ ਬਾਝ
ਅਮਲਾਂਪਾਰਮਿੰਨਤਾਂਨਾਲਨਾਲੰਘਨਾਏ॥੭॥
ਵਾਲਦਿਲੋਂਦਲੀਲਕਰਨੇਕੀਆਂਦੀਹੋਰਛੱਡ
ਦੇਹ ਗਰਖਿਆਲ ਮੀਆਂ ॥ ਕਲਮਾ ਹੱਜ
ਜ਼ਕਾਤਿਨਿਮਾਜ਼ਰੋਜ਼ਾਇਹ ਆਖਿਆ ਜੱਲ
ਜਲਾਲ ਮੀਆਂ ॥ ਦਿੱਤਾ ਹੱਥਦਾਆਵਸੀਕੰਮ
ਤੇਰੇਏਹਜਾਵਣਾਈਤੇਰੇਨਾਲਮੀਆਂ॥ ਮਹਿ
ਰਮਸ਼ਾਹਕਰਤਰਕਬੁਰਿਆਈਆਂਥੀਤੂੰਢੂੰਡ
ਖਾਂਸੱਚਹਲਾਲ ਮੀਆਂ ॥੮॥ ਜਾਲ ਜੌਂਦ ਦੇ

ਵਿੱਚ ਹੈਂ ਤੂੰ ਬੈਠਾ ਵੇਲਾ ਆਜ ਕਿ ਕੱਲ ਨ ਹੋਵਨਾ ਈ॥ ਹੁਕਮ ਰੱਬ ਦੇ ਨਾਲ ਮਲਾਇਕਾਂ ਨੇ ਤੈਨੂੰ ਵਿਚ ਦਰਬਾਰ ਦੇ ਢੋਵਨਾ ਈ॥ ਜਦੋਂ ਮਿਲੇਗਾ ਹੱਥ ਅਹਮਾਲ ਨਾਮਾ ਤਦੋਂ ਵੇਖਕੇ ਉਸਨੂੰ ਰੋਵਨਾ ਈ॥ ਮਹਰਮਸ਼ਾਹ ਮੀਆਂ ਜਾਮਾ ਦਾਗ ਵਾਲਾ ਚਾੜ ਖੁੰਬ ਤੇ ਧੋਬੀਆਂ ਧੋਵਨਾ ਈ॥੯॥ ਰੇਰੈਨ ਮੁਸਾਫਰੀ ਕੱਟ ਬੰਦੇ ਕੇਹਾ ਲਦਿਆ ਫਿਰੇਂ ਗੁਮਾਨ ਦਾ ਓਇ॥ ਚਰਖ ਮੌਤ ਦਾ ਜਾਨ ਨੂੰ ਨਿੱਤ ਘੇਰੇ ਕੇਹਾ ਚਾਉ ਉਸ ਬਾਗ ਬੁਸਤਾਨ ਦਾ ਓਇ॥ ਸਿਧੇ ਰਾਹ ਨੂੰ ਛੱਡ ਕੁਰਾਹ ਜਾਂਵੇਂ ਕਿਹਾ ਮੰਨਕੇ ਨਫਸ ਸ਼ੈਤਾਨ ਦਾ ਓਇ॥ ਮਹਿਰਮ ਸ਼ਾਹ ਮੀਆਂ ਕਾਹ ਨੂੰ ਕਰੇਂ ਚੌੜਾਂ ਮਲਕਲ ਮੌਤ ਮਾਰੂ ਤੇਰੀ ਜਾਨ ਦਾ ਓਇ॥੧੦॥ ਜੇ ਜੋਹਦ ਇਬਾਦਤ ਨੂੰ ਛੱਡਕੇ ਜੀ ਕਰੇਂ ਕੰਮ ਤੂੰ ਬਹੁਤ ਨਾਦਾਨਿਆਂ ਦੇ

॥ ਕਾਮਾ ਖਸਮ ਦਾ ਹੋਇ ਨਿਕਾਰ ਲਗੋਂ ਕਰੇਂ
ਉਜ਼ਰ ਤੂੰ ਨਾਲ ਬਹਾਨਿਆਂ ਦੇ ॥ ਸਿਰ ਭਾਰ
ਗੁਨਾਹਦੀ ਪੰਡ ਤੇਰੇ ਪਿਆ ਫਿਰੇਤੂੰ ਹਾਲਦਿਵਾ
ਨਿਆਂਦੇ ॥ ਮਹਿਰਮ ਸ਼ਾਹ ਮੀਆਂ ਅਦਲ ਲਏ
ਜੇਹੜਾ ਸੋਈ ਆਦਮੀ ਨੇਕ ਜ਼ਮਾਨਿਆਂਦੇ॥ ੧੧
॥ ਸੀਨ ਸਮਝਕੇ ਖੇਡ ਤੂੰ ਖੇਡ ਮੀਆਂ ਇਸ ਖੇਡਨੇ
ਅੰਤਨੂੰ ਹਾਰਨਾਈ॥ ਇਸਖੇਡਨੂੰ ਕਿਸੇਨਾਂ ਜਿੱਤਿ
ਓਈ ਅੰਤ ਜਿੱਤ ਕੇ ਜੀਵਨੂੰ ਹਾਰਨਾਈ ॥ ਨਿਤ
ਨਵੇਤੋਂ ਨਵਾਂ ਸਿਰ ਭਾਰ ਤੇਰੇ ਅਸਾਂ ਖਸਮਵਾਲਾ
ਹਾਲਾਤਾਰਨਾਈ॥ ਮਹਿਰਮਸ਼ਾਹ ਨਾਉਸਦਾਖੇ
ਫਤੈਨੂੰ ਜਿਸ ਅੰਤਨੂੰ ਪਾਰ ਉਤਾਰਨਾਈ॥ ੧੨ ॥
ਸ਼ੀਨ ਸ਼ਹੁ ਦਰਿਆਉ ਨ ਹਾਥ ਜਿਥੇ ਓਥੇ ਤੁਲੇ
ਬਗੇਰਕੀ ਤਰੇਂਗਾ ਤੂੰ॥ ਜਦੋਂ ਹੋਗ ਵੇਲਾ ਤੇਰੀ
ਹਾਜ਼ਰੀਦਾ ਅੱਗੇ ਸ਼ਾਹਦੀ ਨਜ਼ਰ ਕੀ ਧਰੇਂਗਾ ਤੂੰ

। ਚਾਰੇਕੰਨੀਆਂ ਤੇ ਦੋਵੇਂ ਹਥ ਖਾਲੀ ਓਥੇ ਹੋਇ
ਲਾਚਾਰ ਕੀ ਕਰੇਂਗਾ ਤੂੰ॥ ਮਹਿਰਮਸ਼ਾਹ ਸੁਵਾਲ
ਨ ਛੁਟਨਾਂਈ ਓਥੇਕੀ ਜਵਾਬ ਚਾ ਕਰੇਂਗਾ ਤੂੰ॥
੧੩। ਸੁਆਦ ਸਾਹਿਬਨੇ ਲਿਖਿਆ ਲੇਖ ਏਹੋ
ਹੈ ਸਬਰ ਤੇ ਸ਼ੁਕਰ ਦਰਕਾਰ ਤੈਨੂੰ॥ ਕਿਹਾ ਨਫਸ
ਸ਼ੈਤਾਨਦਾ ਮੰਨਿਆ ਤੂੰ ਮਤੀ ਦਿਤੀਆਂ ਲੱਖਹ
ਜਾਰ ਤੈਨੂੰ॥ ਤੈਨੂੰ ਆਕਬਤ ਕਦੇ ਨਾਂ ਯਾਦ ਆਵੇ
ਨਿੱਤ ਖੇਡਦੇ ਨਾਲ ਪਿਆਰ ਤੈਨੂੰ॥ ਮਹਿਰਮਸ਼ਾਹ
ਜਦੋਂ ਅੱਗੇ ਜਾਵਸੇਂਗਾ ਤਦੋਂ ਪਵੇ ਮੂੰਹੋਂ ਮੂੰਹ
ਮਾਰ ਤੈਨੂੰ॥ ॥੧੪॥ ਜ਼ੁਆਦ ਜ਼ੋਫ ਤੇ ਰੋਗ ਜਦ
ਆਨ ਹੋਵੇ ਐਸੇ ਵਕਤ ਨੂੰ ਫੇਰ ਤੈਂ ਝੂਰਨਾਏ॥
ਤੇਰੇ ਬੈਠਿਆਂ ਹੋਰ ਜਗਾ ਵਿਚ ਫਿਰ ਕਾਘਰ ਬਾਰੀ
ਆਂ ਨੇ ਤੈਨੂੰ ਘੂਰਨਾਏ॥ ਹੱਥੋਂ ਦੇਵਨਾ ਫੇਰ ਹੋ
ਜਾਗੁ ਮੁਸਕਿਲ ਕਾਰਵਾਰ ਤੇ ਪੂਰਨਾ ਪੂਰਨਾਏ

॥ਮਹਿਰਮਸ਼ਾਹਮੀਆਂਏਹਨਾ ਸੱਜਨਾ ਨੇ ਤੈਨੂੰ
ਤਾਨਿਆਂਨਾਲਵਿਗੁਰਨਾਏ॥੧੫॥ ਤੋਇ ਤਮੈਂ
ਦੇ ਵਾਸਤੇ ਫਿਰੇਂਭੌਂਦਾ ਦਿਨਰਾਤ ਆਰਾਮ ਨਾ
ਆਂਵਦਾਈ॥ ਅੱਠੇਪਹਿਰਤੂੰਬਹੁਤਖੁਵਾਰ ਹੋਵੇਂ
ਕੂੜੇਨਫ਼ਸਦੀਖ਼ੁਸ਼ੀਮਨਾਂਵਦਾਈ॥ ਦਗੇਮਕਰ
ਦੀ ਫਿਰੇਂ ਕਿਤਾਬ ਲੈਕੇ ਰਾਹਿ ਰਾਸਤੀ ਮੂਲ
ਨਾ ਆਂਵਦਾਈ॥ ਅੱਠੇ ਪਹਿਰ ਤੂੰ ਬਹੁਤਖ੍ਵਾਰ
ਹੋਵੇਂ ਮਹਿਰਮਸ਼ਾਹ ਦਾ ਨਾਮਨਾ ਗਾਂਵਦਾਈ
॥੧੬॥ਜ਼ੋਇਜ਼ਾਹਿਰਦਰਗਾਹਵਿਚ ਹੋਗ ਲੇਖਾ
ਤੇਰਾ ਨੀਰਬਸਨੀਰਚਾਡੋਲਨਾਈ॥ਜਦੋਂ ਇਸ
ਸਬਾਬਦਾ ਖੇਲ ਬੁਰਾ ਅੱਗੇਖਸਮਦੇਨੌਕਰਾਂ
ਖੋਲਨਾਈ॥ ਫੇਰਤੱਕੜੀਪਕੜਹਿਸਾਬਵਾਲੀ
ਓਨਾਂ ਤੇਰੜੇ ਮਾਲ ਨੂੰ ਤੋਲਣਾਈ॥ਮਹਿਰਮ
ਸ਼ਾਹਮੀਆਂਅੱਗੇਖਸਮਦੇਜੀ ਕਿਸੇ ਡਰਦਿਆਂ

ਮੂਲਨਾ ਬੋਲਨਾਈ ॥ ੧੭ ॥ ਐਨ ਆਕਬਤ ਹੈ ਪੁਰਸਲਾਤ ਜਿੱਥੇ ਓਥੇ ਘੇਰਕੇ ਲੈਨ ਜਗਾਤ ਮੀਆਂ ॥ ਓਥੇ ਵਿਰਮਤੇ ਦਾਮਦਾ ਲੈਨ ਲੇਖਾ ਹਥੀਂ ਕਲਮ ਤੇ ਲੈਦਵਾਤ ਮੀਆਂ॥ ਆਪੋ ਆਪਣੇ ਫ਼ਿਕ੍ਰਦੇ ਵਿੱਚ ਸਭੋ ਕੌਨ ਪੁਛਸੀ ਕਿਸੇ ਦੀ ਵਾਤ ਮੀਆਂ॥ ਇਸੇ ਗੱਲ ਦਾਜੀ ਬਹੁਤ ਦੁੱਖ ਮੈਨੂੰ ਵਡਾ ਦੁਖ ਰਹਿਦਾ ਦਿਨ ਰਾਤ ਮੀਆਂ ॥੧੮॥ ਗ਼ੈਨ ਗ਼ਾਫ਼ਲਾ ਅਖੀਆਂ ਖੋਲ ਵੇਖੋ ਸਾਥ ਲੱਦ ਗਿਆ ਤੇਰੇ ਨਾਲ ਦਾਜੀ ॥ ਜੇਹੜੇ ਤੁਰੇ ਸਵੇਰੇ ਸੋ ਗਏ ਮੰਜ਼ਲ ਰਾਹਿ ਆਪਣਾ ਆਪ ਸੰਭਾਲ ਦਾਜੀ॥ ਅਗੇ ਗਿਆਂ ਨੂੰ ਮਿਲੇ ਨਸੀਬ ਸੇਤੀ ਕਿਥੇ ਫਿਰੇਂਗਾ ਢੂੰਢਦਾ ਭਾਲ ਦਾਜੀ ॥ ਮਹਿਰਮ ਸ਼ਾਹ ਮੀਆਂ ਲੱਦ ਗਏ ਸੋਈ ਜੇਹੜੇ ਮਹਿਰਮ ਅਸਾਡੜੇ ਹਾਲ ਦਾਜੀ॥੧੯॥ ਫ਼ੇ ਫ਼ਰਸ਼ ਫ਼ਰੂਸ਼ ਤੇ ਬਾਗ਼ ਫ਼ਾ

ਵਾਂਅੰਤਛੋੜਜਹਾਨਤੋਂਜਾਵਣਾਈ॥ਏਹਮਹਿਲ ਤੇਮਾੜੀਆਂਰਹਿਜਾਸਣਡੇਰਾਵਿਚ ਉਜਾੜ ਦੇ ਪਾਵਣਾਈ॥ਜੇਹੜਾ ਧੋਇਕੇ ਸਾਫ਼ਸਰੀਰਰਖੇਂ ਉਨੂੰ ਖਾਕ ਦੇ ਵਿਚ ਰੁਲਾਵਣਾਂਈ ॥ ਮਹਿਰਮ ਸ਼ਾਹ ਮੀਆਂ ਜਿਥੇ ਜਾਨ ਲੱਖਾਂ ਓਹਨਾਂ ਅਗ- ਲਿਆਂ ਨਾਲ ਮਿਲਾਵਣਾਈ ॥ ੨੦ ॥ ਖ਼ਾਫ਼ ਕਹਰ ਕਹਾਰ ਜੱਬਾਰ ਕੋਲੋਂ ਕੁਲ ਔਲੀਏ ਅੰਬੀਏ ਰੋਂਵਦੇਨੀ ॥ ਓਥੇ ਗਉਸ ਤੇ ਕੁਤਬ ਤਮਾਮ ਨੂਰੀ ਹੱਥ ਬੰਨਕੇ ਦੂਰਖਲੋਂਵਦੇਨੀ॥ ਵੇਖ ਬੇਪਰਵਾਹਦਾ ਖ਼ੌਫ਼ ਡਾਢਾ ਸਿਰ ਚੁੰਮਕੇ ਨਹੀਂਬਗੋਂਵਦੇਨੀ ॥ ਮਹਿਰਮਸ਼ਾਹਇਬਾਦਤਾਂ ਬਿਨਾਂ ਓਥੇ ਨਹੀਂ ਮੂਹੋਂ ਮੁਕਾਲਕਾਂਧੋਂਵਦੇਨੀ ॥ ੨੧ ॥ ਕਾਫ਼ ਕਰਨ ਇਬਾਦਤਾਂ ਬੈਠ ਗੋਸ਼ੇ ਜੇਹੜੇ ਰਬਦਾ ਰਾਹ ਪਛਾਨਦੇਨੀ ॥ ਸ਼ਰਾਮਾਰ

ਛਤ ਇਲਮ ਤੌਹੀਦ ਸਾਰਾ ਖਬਰ ਜ਼ਿਮੀ ਅਸ ਮਾਨਦੀ ਜਾਨਦੇਨੀ ॥ ਮਜਾ ਚੱਖਕੇ ਇਸ਼ਕ ਹਿਕਾਨੀ ਵਾਲਾ ਲੱਜ਼ਤ ਨਾਲ ਈਮਾਨ ਦੇ ਮਾਨਦੇ ਨੀ ॥ ਮਹਿਰਮਸ਼ਾਹ ਮੀਆਂਅਗੇ ਢਲਕੇਜੀ ਤੰਬੂ ਵਿਚ ਬਹਿਸ਼ਤ ਦੇ ਤਾਨਦੇਨੀ ॥ ੨੨ ॥ ਲਾਮ ਲੱਖਨਸੀਹਤਾਂਦਿਆਂਤੈਨੂੰਏਸ ਲੱਥਥੀਂ ਮੂਲ ਨਮੂਜ ਕਹੀਏ। ਜਿਥੇ ਗਿਆਂ ਦੀ ਕਦਰ ਨਾ ਕਰੇ ਕੋਈ ਉਸ ਮਜਲਸ ਥੀਂ ਹਟਕੇ ਦੂਰਰਹੀਏ॥ ਵੇਖ ਸ਼ਰਮਦਾ ਜ਼ੇਰਬਰ-ਬਾਦ ਭਾਈ ਹੁੰਦੇ ਜ਼ੋਰ ਪਿਛਾਹ ਜ਼ਰੂਰ ਰਹੀਏ ॥ ਮਹਿਰਮ ਸ਼ਾਹ ਮੀਆਂ ਗਲਬਾ ਦੁਸ਼ਮਨਾਂ ਦਾ ਮੂੰਹੋਂ ਬੁਰਾ ਨਾ ਕਿਸੇਨੂੰ ਮੂਲ ਕਹੀਏ॥ ੨੩ ॥ ਮੀਮ ਮੇਹਰ ਨਹੀਂ ਬਾਜ਼ੇ ਹਾਕਮਾਂਨੂੰ ਜਾਨਬੁਝ ਕੇ ਜੁਲਮਕਮਾਂਵਦੇਨੀ॥ ਇਸ ਤੇਹਰਵੀਂ ਸਦੀ

ਦੇ ਵਿਚ ਬਾਜ਼ੇ ਉਪਰ ਆਜਜ਼ਾਂ ਕਲਾਂ ਜਗਾਂਵ
ਦੇਨੀ॥ ਨਿੱਤ ਭਾਲੀਆਂ ਲੈਨਤੇ ਹੋਨਰਾਜ਼ੀਅਤੇ
ਸਿਰੇ ਤੋਂ ਮੌਤ ਭੁਲਾਂਵਦੇਨੀ ॥ ਮਹਿਰਮਸ਼ਾਹ
ਬੁਨੀਆਦਨਹੀਜ਼ਾਲਮਾਂਦੀਖਾਲੀਹੱਥਜਹਾਨ
ਥੀਂ ਜਾਂਵਦੇਨੀ॥ ੨੪ ॥ ਨੂਨਨਾਲਨਸੀਬਦੇ
ਕਰਾਂ ਭਲਾ ਕੁਛ ਬੁਰਾ ਨਹੀਂ ਫ਼ਰਮਾਂਵਦੇਨੀ
॥ ਓਹਤਾਂ ਜ਼ੋਰ ਸਿਖਾਵਣਾਂ ਦੇਇ ਸਾਰਾਦੀਨ
ਦੁਨੀਆਂ ਦਾਕੰਮ ਬਨਾਂਵਦੇਨੀ॥ਓਇਨਿਤਸ
ਤਾਂਵਦੇਂ ਆਜਜ਼ਾਂ ਨੂੰ ਭੈੜੇ ਚੰਦਰੇ ਸੂਮਕਹਾਂਵ
ਦੇਨੀ॥ਮਹਿਰਮਸ਼ਾਹ ਮੀਆਂ ਉਤੇ ਆਜਜ਼ਾਂਦੇ
ਜਾਨਬੁਝਕੇਕਹਿਰਕਮਾਂਵਦੇਨੀ॥੨੫॥ਵਾਉਵੇ
ਖਕੇ ਤੇਰਵੀਂ ਸਦੀ ਵਲੋਂ ਕਿਸੇ ਨਾਲਨਾਗਲ
ਸੁਨਾਵੀਏਜੀ॥ਅੰਦਰਬੈਠਕੇਰਬਨੂੰਯਾਦਕਰੀ
ਏ ਕਹੇ ਕਿਸੇਦੇਮੂਲਨ ਜਾਵੀਏ ਜੀ ॥ ਏਹਨਾਂ

ਵੈਰੀਆਂ ਦੂਤੀਆਂ ਦੁਸ਼ਮਨਾਂ ਥੀ ਅੰਦਰ ਛਿਪਕੇ ਵਕਤ ਲੰਘਾਵੀਏ ਜੀ ॥ ਮਹਿਮਰਮ ਸ਼ਾਹ ਮੀਆਂ ਸਦੀ ਤੇਰ੍ਹਵੀਂ ਵਿੱਚ ਹੱਥ ਬੰਨ੍ਹ ਕੇ ਸੀਸ ਨਵਾਵੀ ਏਜੀ ॥ ੨੬ ॥ ਹੇ ਹੌਂਸ ਰਖਾਉ ਜਹਾਨ ਫਾਨੀ ਛੱਡ ਆਪਣਾ ਭਲਾ ਜੇ ਲੋੜਨਾਏਂ ॥ ਏਸ ਰੂਹ ਕਲਬੂਤ ਅਜੋੜ ਕਰਨੀ ਦੋਹਾਂ ਲੱਗੀ ਪ੍ਰੀਤ ਨੂੰ ਤੋੜਨਾਏਂ ॥ ਆਖਰ ਏਸ ਜਹਾਨ ਫਨਾਹ ਵਿਚੋਂ ਇਕ ਰੋਜ਼ ਤੂੰ ਭੀ ਮੂੰਹ ਮੋੜਨਾਏਂ ॥ ਮਹਿਰਮ ਸ਼ਾਹ ਇਹ ਪਿੰਜਰਾ ਰਹੇ ਖ਼ਾਲੀ ਕਿਉਂ ਕੂੜਦੀ ਕੂੜਨਾ ਜੋੜਨਾਏਂ ॥ ੨੭ ॥ ਲਾਮਲੱਖ ਦਰ ਲੱਖ ਜਹਾਨ ਉਤੇ ਕਈ ਨੇਕ ਨਸੀਬ ਸਰਦਾਰ ਮੀਆਂ ॥ ਇਕ ਲੇਟਦੇ ਲੇਫ਼ ਨਿਹਾਲੀਆਂ ਤੇ ਖਾਵਨ ਨਿਆਮਤਾਂ ਕਰਨ ਬਹਾਰ ਮੀਆਂ ॥ ਇਕ ਕਰਦੇ ਨੇ ਮਿਹਨਤਾਂ ਦਿਨੇ ਰਾਤੀਂ ਪੂਰੀ ਪਵੇ ਨਾ ਰਿਜਕ ਦੀ

ਹਾਰ ਮੀਆਂ ॥ ਮਹਿਰਮਸ਼ਾਹ ਮੀਆਂ ਅਗੇ
ਕਵਨ ਮੇਟੇ ਲਿਖੇ ਲੇਖ ਜੋ ਰੱਬ ਗੁਫ਼ਾਰਮੀਆਂ
॥ ੨੮ ॥ ਅਲਫ ਉਸਦੇ ਨਾਮ ਦੀ ਸਮਝ ਕਰੋ
ਦਿਨ ਰਾਤ ਜੋ ਰਿਜ਼ਕ ਪੁਚਾਵਦਾਈ॥ ਪਵੇਸ਼ਕੂ
ਜਵਾਈ ਨੂੰ ਖੰਡ ਚਾਵਲ ਘਿਉ ਖਿਚੜੀਆਂ ਜ
ਗੁ ਖੁਵਾਂਵਦਾਈ ॥ ਹੋਰ ਚਰਸ ਪੀਵਨ ਅਤੇ
ਦੰਮਮਾਰਨਕੰਜਰਭਗਤੀਆਂਨੂੰਲੈਜਾਂਵਦਾਈ
॥ ਮਹਿਰਮਸ਼ਾਹ ਮੀਆਂ ਨਾਮੁ ਰੱਬਦੇਜੀਕੋਈ
ਹੱਸਕੇ ਖੈਰ ਨ ਪਾਂਵਦਾਈ ॥ ੨੯ ॥ ਯੇਯਾਦ
ਨਸੀਹਤਾਂ ਲੱਖ ਭਾਈ ਕੁਝ ਨੇਕੀਆਂ ਅਮਲ
ਕਮਾਇਮੀਆਂ॥ਆਏ ਪੀਰ ਫਕੀਰ ਦੀ ਟਹਿਲ
ਕਰੀਂ ਦੁਨੀਆਂ ਨਾਲਨਾਪ੍ਰੀਤਲਗਾਇਮੀਆਂ॥
ਪਾਸਆਲਮਾਂਫਾਜ਼ਲਾਂ ਜਾਇਕੇਜੀ ਹੱਥ ਬੰਨਕੇ
ਸੀਸ ਨਿਵਾਇ ਮੀਆਂ ॥ ਮਹਿਰਮਸ਼ਾਹਮੀਆਂ

ਓੜਕ ਖਾਕ ਹੋਨਾਕੇਹੜੀਗੱਲਤੇ ਜਗਤਵਿਹਾ
ਇ ਮੀਆਂ ॥ ੩੦ ॥ ਇਤਿ ॥ ੧੯੫੬ ॥

ਸੰਮਤ ਗੁਰੂ ਨਾਨਕ ਸ਼ਾਹੀ ੪੩੦